ੴ ਸ੍ਰੀ ਵਾਹਿਗੁਰੂ ਜੀ ਕੀ ਫਤੇਹ ਹੈਂ ॥

ਕਰਨੀ ਨਾਮਾ

ਜੋ ਮੱਕੇ ਵਿੱਚ ਕਾਜੀ ਰੁਕਨਦੀਨ ਨਾਲ ਹੋਇਆ ॥

ਨਾਨਕ ਆਖੇ ਰੁਕਨਦੀਨ ਸਚਾ ਸੁਨਹੁ ਜਵਾਬ ॥ ਪੜੈ ਸੁਣੈ ਜੋ ਪ੍ਰੀਤ ਕਰ ਛੁਟੈ ਸਭ ਅਜਾਬ ॥

ਦਸਵਾਂ ਜਾਮਾ ਪਹਨ ਕਰ ਬੈਠੂੰ
ਪੁਰ ਕਰਤਾਰ ॥ ਔਰੰਗਜੇਬ
ਪਾਤਸ਼ਾਹ ਸਿਉਂ ਜੁੱਧ ਕਰੂੰ ਬਹੁ
ਬਾਰ ॥ ਟੂਕ ਬਲ ਆਪਣਾ ਦੇ
ਕੈ ਭੇਜ ਦਿਆਂਗਾ ਸਿੰਘ ॥ ਦੇਖ
ਉਹਨਾ ∫ ਬੋਲਸੀ ਪਾਤਸ਼ਾਹ
ਔਰੰਗ ॥ ਦੇਖ ਉਹਨਾ ਵਲ
ਘਟਸੀ ਭੂਲ ਗਿਆ ਨਿਫੰਧ ॥
ਆਗੇ ਪੈਦਾ ਕਿਉਂ ਕੀਉ ਭਲਾ

ਨ ਕੀਉ ਗੋਬਿੰਦ ॥ ਅਲੋਪ
ਹੋਵਾਂਗਾ ਰਾਜ ਦੇ ਮਨ ਥਾਪੋ
ਗੋਬਿੰਦ ॥ ਬਚਨ ਪਾਲ ਨਹੀ
ਸਕੈਂਗੇ ਬਹੁਤ ਪੜੈਗੋ ਜੰਗ ॥
ਫੇਰ ਕਰੂੰਗਾ ਖਾਲਸਾ ਵਸੇ ਵਿੱਚ
ਪੰਜਾਬ ॥ ਬਰਨ ਚਾਰ ਕਾ ਏਕ
ਰੂਪ ਦੇਖ ਕਰੂੰ ਮੈਂ ਆਪ ॥
ਮਾਝੇ ਵਿਚ ਹੋਸਨੀ ਲੂਟੈਂਗੇ
ਲਾਹੌਰ ॥ ਪੋਠੋਹਾਰ ਕੋ ਸੋਧ ਕੇ



ਫਿਰ ਲੇਵੇਂਗੇ ਪਸ਼ੌਰ ॥ ਚੌਂਕੀ

ਅਟਕ ਬਹਾਲਕੇ ਖੋਲੇਂ ਖੈਬਰ

ਤੰਗ ॥ ਜਲਾਲਬਾਦ ਕੋ ਜੀਤਕੇ

ਕਾਬੁਲ ਹੋਸੀ ਜੰਗ ॥ ਕਾਬਲ

ਰਾਜ ਬਹਾਲਕੇ ਗ਼ਜ਼ਨੀ ਕੋ ਫਿਰ

ਲੇਂਹ ॥ ਮੁਲਕ ਹਜਾਰਾ ਸੋਧ ਕੇ

ਕੰਧਾਰ ਕੂਚ ਕਰੇਂਹ ॥ ਬਲਖ

ਬੁਖਾਰਾ ਸਾਧ ਕੇ ਫਿਰ ਲੇਵੇਂ

ਸਿੰਧ ਬਲੋਚ ॥ ਉਨ ਮੁਲਕੋਂ ਕੋ



ਜੀਤਕੇ ਜ਼ਬਤ ਕਰੇਂ ਸਬ ਲੋਗ ॥
ਮੱਕਾ ਮਦੀਨਾ ਰੂਮ ਕੋ ਮਰਹੱਟਾ
ਭੀਲ ਫਰੰਗ ॥ ਦਖਨ ਪੂਰਬ
ਹਿੰਦ ਕੇ ਜੀਤ ਕਰੇਂਗੇ ਜੰਗ ॥
ਦਿਲੀ ਤਖਤ ਪਰ ਬਹਿਗੀ ਆਪ
ਗੁਰੂ ਕੀ ਫੌਜ ॥ ਛਤ੍ਰ ਝੁਲੇਗਾ
ਸੀਸ ਪਰ ਬੜੀ ਕਰੇਗੀ ਮੌਜ ॥
ਉਦੇ ਅਸਤ ਲੌਂ ਹਮੀਂ ਹੈ ਅਵਰ
ਨ ਰਹਸੀ ਕੋਇ ॥ ਸਚੇ ਸਾਹਿਬ

ਦੇ ਰਾਜ ਵਿਚ ਸਤਿਜੁਗ ਹੋਸੀ
ਆਨ ॥ ਆਗਿਆ ਚਲੇ ਪੰਥ
ਦੀ ਖਾਏਂ ਨ ਜਮ ਕੀ ਬਾਨ ॥
ਫੌਜ ਫਿਰੇ ਅਕਾਲ ਦੀ ਮਕੜੀ
ਨਿਆਈਂ ਹੋਇ ॥ ਨੀਲਾ ਬਾਨਾ
ਪੈਹਰ ਕੇ ਅਵਰ ਨ ਦੀਸੇ ਕੋਇ ॥
ਸੁਨਹੁ ਕਾਜੀ ਰੁਕਨ ਦੀਨ ਸਿੰਘ
ਕਰੇਂਗੇ ਰਾਜ ॥ ਮਲੇਛ ਸੇਖ ਖਪ
ਜਾਏਂਗੇ ਪੀਰ ਮੁਰੀਦ ਸੁਹਾਬ ॥

ਇਕੋ ਨਾਮ ਸਭ ਜਪੇਂਗੇ ਤਬ
ਵੇਖਨ ਆਵੈ ਆਪ ॥ ਬੇਈਮਾਨ
ਕਸ਼ੂਮਤੀ ਦੇਖ ਨਾ ਸਕੇਂ ਪ੍ਰਤਾਪ ॥
ਰਈਅਤ ਹੋਇ ਸਬ ਮਿਲੇਗੀ
ਸੂਬੇ ਥਾਪੇਂ ਆਪ ॥ ਧਰਤੀ ਦੇਵੇ
ਅੰਨ ਧਨ ਪ੍ਰਬਤ ਦੇਏਂਗੇ ਲਾਲ ॥
ਮੇਵੇ ਸਭ ਤਰ ਦੇਂਗੇ ਵੇਖੇ ਆਪ
ਅਕਾਲ ॥ ਵਾਹਿਗੁਰੂ ਸਭ
ਜਪੈਂਗੇ ਮੁਕਤ ਆਪਣੀ ਜਾਨ ॥

ਧਰਮਸਾਲ ਬਹੁ ਹੋਇੰਗੀ ਛਪੈ

ਮਸੀਤ ਕੁਰਾਨ ॥ ਪ੍ਰਗਟ ਹੋਇ

ਆਪ ਪ੍ਰਭੂ ਹਰਿ ਮੰਦਰ ਮੇਂ

ਆਇ ॥ ਨਾਮ ਕਹਾਵੈਂ

ਵਾਹਿਗੁਰੂ ਸਿੰਘ ਮਿਲੇਂ ਤਬ

ਧਾਇ ॥ ਸੱਚਾ ਪੁਰਖ ਅਖਾਇਕੇ

ਦਿਲੀ ਬੈਠਾ ਆਇ ॥

ਪਾਤਸ਼ਾਹੀ ਸੁਖ ਸਿਉਂ ਕਰੇ ਵੈਰੀ

ਰਹੈ ਨ ਕਾਇ ॥ ਜਿਧਰ ਦੇਖੇ



ਖਾਲਸਾ ਕੰਪੇਂ ਚੌਂਦਾਂ ਲੋਇ ॥
ਚੌਂਦਾਂ ਸਹੰਸਰ ਬਰਖ ਲਗ ਰਾਜ
ਐਸਾ ਹੀ ਹੋਇ ॥ ਮਾਇਆ
ਇਕੱਠੀ ਕਰਕੇ ਦੇਹੋਂ ਲੰਗਰ
ਲਾਇ ॥ ਨੰਗਾ ਭੁਖਾ ਅਰਥੀਆ
ਖਾਲੀ ਕੋਈ ਨ ਜਾਇ ॥ ਨਾਨਕ
ਆਖੀ ਰੁਕਨ ਦੀਨ ਏਹ
ਵਰਤੇਗੀ ਰੀਤ ॥ ਕਰਨੀ ਨਾਮਾ
ਜੋ ਪੜੇ ਵਧੇ ਸਾਹਿਬ ਸਿਉਂ



ਪ੍ਰੀਤ ॥ ਦੋਖੀ ਫਿਰੇ ਅਕਾਲ ਦੀ
ਨਿੰਦਕ ਟਿਕੇ ਨਾ ਕੋਇ ॥ ਬਨ
ਪਰਬਤ ਸਭ ਭਜੇਂਗੇ ਤਰੇ ਜਗਤ
ਮੇਂ ਜੋਇ ॥ ਰਾਜ ਕਰੇਗਾ
ਖਾਲਸਾ ਆਕੀ ਰਹੇ ਨਾ ਕੋਇ ॥
ਖੁਆਰ ਹੋਇ ਸਭ ਮਿਲੇਂਗੇ ਬਚੇ
ਸਰਨ ਜੋ ਹੋਇ ॥

